ੴ ੴ

# ਦੀਵਾਨ ਵਿੱਚ ਬੈਠੇ ਪੰਜ ਪਿਆਰੇ ਸਾਜਨ ਬਾਰੇ ਔਰੰਗਜ਼ੇਬ ਦੇ ਜਾਸੂਸ ਦੀ ਅੱਖੀ-ਡਿੱਠੀ,

# ਆਖਰੀ ਰਿਪੋਰਟ

# Last Report

ਮੰਗਲਵਾਰ 23 ਮਾਰਚ 99 ਪੰਜਾਬੀ ਟ੍ਰਿਬਿਊਨ 10 ਚੇਤ, ਸੰਮਤ 2056






# ਖ਼ਾਲਸਾ ਸਾਜਨਾ ਦੀ ਤੀਜੀ ਸ਼ਤਾਬਦੀ
# 1699 ਦੀ ਵਿਸਾਖੀ ਦਾ ਅੱਖੀਂ ਡਿੱਠਾ ਹਾਲ

"ਇਹ ਲੇਖ ਪਿਛਲੇ ਸਾਲ 'ਚੜ੍ਹਦੀ ਕਲਾ' ਵਿੱਚ ਅਪ੍ਰੈਲ, 1998 ਵਿੱਚ ਛਪਿਆ। ਨਿਊਯਾਰਕ ਭਾਈ ਜਗੀਰ ਸਿੰਘ ਮਸਤ ਪ੍ਰਸਿੱਧ ਕਵੀਸ਼ਰ ਉਦੋਂ ਮੈਨੂੰ ਮਿਲੇ। ਉਨ੍ਹਾਂ ਨੇ ਇਹ ਲੇਖ ਪੜ੍ਹਿਆ ਸੀ। ਉਨ੍ਹਾਂ ਨੇ ਮੈਨੂੰ ਇਸ ਲੇਖ ਬਾਰੇ ਇਉਂ ਦੱਸਿਆ ਕਿ 'ਸੰਤ ਕਰਤਾਰ ਸਿੰਘ ਖ਼ਾਲਸਾ ਭਿੰਡਰਾਂ ਵਾਲਿਆਂ' ਨੇ ਮੈਨੂੰ ਅਲੀਗੜ੍ਹ ਮੁਸਲਿਮ ਵਿਸ਼ਵ ਵਿਦਿਆਲਾ, ਇਸ ਰਿਪੋਰਟ ਨੂੰ ਵਾਚਣ ਲਈ ਭੇਜਿਆ ਸੀ। ਉਥੇ ਮੈਨੂੰ ਅਬੁਲ ਤੁਰਾਨੀ ਦੀ ਉਰਦੂ ਦੀ ਪੁਸਤਕ ਮਿਲ ਗਈ। ਮੈਂ ਹੂਬਹੂ ਇਹੋ ਕੁਝ ਉਸ ਵਿੱਚ ਪੜ੍ਹਿਆ ਸੀ। ਮੈਂ ਅਧਿਕਾਰੀਆਂ ਨੂੰ ਇਸ ਕਿਤਾਬ ਵਿੱਚੋਂ ਫ਼ੋਟੋ ਸਟੇਟ ਕਰਾਉਣ ਲਈ ਕਿਹਾ ਪਰ ਉਨ੍ਹਾਂ ਫ਼ੋਟੋ ਕਾਪੀ ਕਰਾਉਣ ਦੀ ਆਗਿਆ ਨਾ ਦਿੱਤੀ।"

ਚਰਨ ਸਿੰਘ ਭੋਰਛੀ

ਜਉ ਤਉ ਪ੍ਰੇਮ ਖੇਲਣ ਕਾ ਚਾਉ,
ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤ ਮਾਰਗਿ ਪੈਰੁ ਧਰੀਜੈ,
ਸਿਰੁ ਦੀਜੈ ਕਾਣਿ ਨਾ ਕੀਜੈ ॥

ਪਹਿਲਾ ਮਰਣ ਕਬੂਲ,
ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ,
ਤਉ ਆਉ ਹਮਾਰੇ ਪਾਸਿ ॥

ਮਿਰਤਕ ਕਉ ਜੀਵਾਲਨਹਾਰ,
ਭੂਖੇ ਕਉ ਦੇਵਤ ਅਧਾਰ ॥

ਪੰਜ ਪਿਆਰਿਆਂ ਦੇ ਸੀਸ ਝਟਕਣ ਦੇ ਬਾਰੇ ਔਰੰਗਜ਼ੇਬ ਦੇ ਰੀਪੋਰਟਰ ਦੀ ਉਸ ਵਕਤ ਦੀ ਰਿਪੋਰਟ ਦੀ ਨਕਲ, ਉਰਦੂ ਦੀ ਪੁਸਤਕ ਵਿਚੋਂ ਪੰਜਾਬੀ ਵਿੱਚ ਉਲਥਾ ਕਰਕੇ ਲਿਖੀ ''ਰਾਮਗੜ੍ਹੀਆ ਇਤਿਹਾਸ'' ਦੇ ਵਿਚੋਂ ਪ੍ਰਮਾਣ ਦੇ ਤੌਰ ਤੇ ਪਾਠਕਾਂ ਦੀ ਭੇਟਾ ਕਰਦੇ ਹਾਂ।

''ਕਈ ਬਹੁਤ ਪੜ੍ਹੇ ਲਿਖੇ ਭੀ ਪਰ ਆਤਮਕ ਸ਼ਕਤੀਆਂ ਤੋਂ ਅਣਜਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਅਥਾਹ ਸ਼ਕਤੀ ਤੇ ਈਮਾਨ ਨਾ ਰੱਖਣ ਵਾਲੇ ਅਤੇ ਅਸ਼ਰਧਾਲੂ, ਸਿੱਖ ਗੁਰੂਆਂ ਦੀ ਅਤੇ ਉਚੀ ਰੂਹਾਨੀਅਤ ਤੋਂ ਮੁਨਕਰ ਅਤੇ ਸੁਤੇ ਸਿਧ ਵਾਪਰੀਆਂ ਕਈ ਕਰਾਮਾਤਾਂ ਨੂੰ ਮੰਨਣ ਵਾਲੇ ਭਾਵੇਂ ਇਸ ਘਟਨਾ ਨਾਲ ਨਾ ਸਹਿਮਤ ਹੋਣ ਪਰ ਇਹ ਇਕ ਸੱਚੀ ਵਾਪਰੀ ਘਟਨਾ ਜਰੂਰ ਹੈ। ਅਤੇ ਗੁਰੂ ਘਰ ਵਿਚ ਇਹੋ ਜਿਹੀਆ ਕਈ ਉਦਾਹਰਨਾਂ ਹਨ ਜਿਸ ਤਰ੍ਹਾਂ ਗੁਰੂ ਗਰੰਥ ਸਾਹਿਬ

ਜੀ ਵਿੱਚ ਲਿਖਿਆ ਹੈ।

*ਸਤਿਗੁਰੂ ਮੇਰਾ ਸਰਬ ਪ੍ਰਤਿਪਾਲੈ ॥*
*ਸਤਿਗੁਰੂ ਮੇਰਾ ਮਾਰਿ ਜੀਵਾਲੈ ॥*
*ਸਤਿਗੁਰੂ ਮੇਰੇ ਕੀ ਵਡਿਆਈ ॥*
*ਪ੍ਰਗਟ ਭਈ ਹੈ ਸਭਨੀ ਥਾਈਂ ॥ ਪੰਨਾਂ - ੧੧੪੨*

ਗੁਰੂ ਨਾਨਕ ਦੇਵ ਜੀ ਨੇ ਦਿੱਲੀ ਵਿੱਚ ਮਜਨੂੰ ਟਿੱਲੇ ਹਾਥੀ ਜਿਉਂਦਾ ਕੀਤਾ।

*ਮਿਰਤਕੁ ਕਉ ਜੀਵਾਲਨਹਾਰ ॥*

ਬਾਬਾ ਗੁਰਦਿੱਤਾ ਜੀ ਨੇ ਆਨੰਦ ਪੁਰ ਗਊ ਜੀਵਾਲੀ, ਬਾਬਾ ਅਟੱਲ ਰਾਇ ਜੀ ਨੇ ਮੋਹਣ ਜੀ ਆਪਣੇ ਸਾਥੀ ਨੂੰ ਜਿਉਂਦਾ ਕੀਤਾ ਆਦਿ।

ਬਟਾਲੇ ਤੋਂ ਚੜ੍ਹਦੇ ਪਾਸੇ ਗੁਰਦਾਸਪੁਰ ਵਾਲੀ ਸੜਕ ਉਤੇ ਸ਼ਹਿਰੋਂ ਕੋਈ ਡੇਢ ਕੁ ਮੀਲ ਦੀ ਵਿਥ ਦੇ ਪਿੰਡ ਕਿਲ੍ਹਾ ਟੇਕ ਸਿੰਘ ਹੈ ਉਥੇ ਚੰਗੇ ਤਕੜੇ ਵਿਦਵਾਨ ਗਿਆਨੀ ਬੂਟਾ ਸਿੰਘ ਜੀ ਹਨ। ਜਿਹੜੇ ਵਾਹੀ

(ਖੇਤੀਵਾੜੀ) ਦੇ ਨਾਲ ਹਿਕਮਤ ਦਾ ਵੀ ਕੰਮ ਕਰਦੇ ਹਨ। ਆਪ ਸਿੱਖ ਧਰਮ ਦੇ ਸੱਚੇ ਧਾਰਨੀ ਨਿਤ ਨੇਮੀ ਚੰਗੇ ਉਚੇ ਆਚਰਨ ਵਾਲੇ ਚੰਗੇ ਉਚੇ ਪੱਧਰ ਦੇ ਵਿਦਵਾਨ ਅਤੇ ਬਾਣੀ ਨੂੰ ਬਹੁਤ ਚੰਗੀ ਤਰ੍ਹਾਂ ਸਮਝਣ ਵਾਲੇ ਸੁਲਝੇ ਅਤੇ ਸੱਜਣ ਪੁਰਸ਼ ਹਨ। ਉਮਰ ੭੦ ਸਾਲ ਲਾਗੇ ਹੈ ।

ਉਨ੍ਹਾਂ ਦੀ ਲਾਇਬਰੇਰੀ ਚੋਂ ਇੱਕ ਉਰਦੂ ਦੀ ਪੁਸਤਕ ਮਿਲੀ, ਪੁਸਤਕ ਦੇ ਪਹਿਲੇ ਅਤੇ ਪਿਛਲੇ ੪ ਵਰਕੇ ਹੈ ਨਹੀਂ ਸਨ ਪਰ ਪੁਸਤਕ ਲਿਖੀ ਹੋਈ ਸੀ ਕਿਸੇ ਇਤਿਹਾਸਕਾਰ 'ਅਬੂਉਲਾ ਤਰਾਨੀ' ਮੁਸਲਮਾਨ ਦੀ। ਇਹ ਅਬੂਉਲ ਤਰਾਨੀ ਪਹਿਲਾ ਬ੍ਰਾਹਮਣ ਸੀ ਫੇਰ ਮੁਸਲਮਾਣ ਹੋ ਗਿਆ। ਅਤੇ ਔਰੰਗਜੇਬ ਵਲੋਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ ਜਨੇਊ ਪਾ ਧੋਤੀ ਬੰਨੀ ਰਹਿੰਦਾ ਸੀ ਅਤੇ ਦਰਬਾਰ ਦੀ ਰੋਜ ਦੀ ਰਿਪੋਰਟ

ਦਿੱਲੀ ਔਰੰਗਜੇਬ ਨੂੰ ਭੇਜਦਾ ਸੀ। ਇਹ ਦਸਮੇਸ਼ ਜੀ ਦੇ ਮਾਲੀ ਗੁਲਾਬੇ ਕੋਲ ਜਿਹੜਾ ਫਲਾਂ ਦੇ ਬੂਟੇ ਆਦਿ ਲਾਉਂਦਾ ਸੀ  ਪਾਸ ਰਹਿੰਦਾ ਸੀ ਦਸਮੇਸ਼ ਜੀ ਦੇ ਦਰਬਾਰ ਵਿੱਚ ਜਾਂਦਾ ਅਤੇ ਉਹਨ੍ਹਾਂ ਦੇ ਚਰਨਾਂ ਤੇ ਡੰਡਵਤ ਪ੍ਰਨਾਮ ਕਰਦਾ ਸੀ ਅਤੇ ਅਗੋਂ ਦਸਮੇਸ਼ ਪਿਤਾ ਜਾਣੀ ਜਾਣ ਹੱਸ ਛਡਦੇ ਸਨ । ਸ਼ਾਇਦ ਉਹਨਾਂ ਨੂੰ ਇਸ ਦੇ ਪਾਖੰਡ ਦੰਭ ਤੇ ਜਾਸੂਸੀ ਦਾ ਇਲਮ ਹੋਵੇ। ਭਾਈ ਵੀਰ ਸਿੰਘ ਆਪਣੇ ਦਸਮੇਸ਼ ਚਮਤਕਾਰ ਵਿੱਚ ਅਬੂਉਲਾ ਤਰਾਨੀ ਦਾ ਜ਼ਿਕਰ ਕਰਦੇ ਹਨ ਅਬੂਉਲਾ ਤਰਾਨੀ ਡੇਢ ਦੋ ਸਾਲ ਇਸੇ ਤਰ੍ਹਾਂ ਸਤਿਗੁਰਾਂ ਦੇ ਦਰਬਾਰ ਦੀ ਜਸੂਸੀ ਕਰਦਾ ਰਿਹਾ ਇਹ ਅਬੂਉਲਾ ਤਰਾਨੀ ਉਸੇ ਕਿਤਾਬ ਵਿੱਚ ਇਸ ਤਰ੍ਹਾਂ ਲਿਖਦਾ ਹੈ ਕਿ :

"ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿੱਚ ਹਾਜ਼ਰੀ

੩੫-੪੦ ਹਜ਼ਾਰ ਸੀ। ਮੁਗਲਾਂ ਦੇ ਚਾਰ ਤਖ਼ਤ ਸਨ, ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ, ਪਰ ਗੁਰੂ ਦੇ ਤਖਤ ਦੀ ਸੋਭਾ ਨਿਰਾਲੀ ਸੀ। ਇਹ ਤਖ਼ਤ ਮੁਗਲ ਬਾਦਸ਼ਾਹਾਂ ਦੇ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ ਅਝੱਲਵਾਂ ਸੀ। ਗੁਰੂ ਜੀ ਦਰਬਾਰ ਵਿੱਚ ਆਏ ਅਤੇ ਕਿਰਪਾਨ ਨੂੰ ਮਿਆਨ ਵਿੱਚੋਂ ਕੱਢ ਨੰਗੀ ਕਰਕੇ ਫੜ ਬਾ ਅਵਾਜ਼ ਬੁਲੰਦ ਕਿਹਾ, "ਮੈਨੂੰ ਇੱਕ ਸਿਰ ਦੀ ਲੋੜ ਹੈ ਬਿਗੈਰ ਦੇਰ ਸੋਚ ਵੀਚਾਰ ਅਤੇ ਕਿਸੇ ਹੀਲ-ਹੁਜਤ ਦੇ ਦਇਆ ਰਾਮ ਆ ਹਾਜਰ ਹੋਇਆ ਗੁਰੂ ਨੇ ਭਰੇ ਦਰਬਾਰ ਵਿੱਚ ਜਿਥੇ ਉਹ ਖਲੋਤੇ ਸਨ ਸਭਨਾਂ ਦੇ ਸਾਹਮਣੇ ਇੱਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ ਦੀਵਾਨ ਵਿੱਚ ਸਨਸਨੀ ਫੈਲ ਗਈ ਅਤੇ ਬਹੁਤੇ ਆਦਮੀ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀਂ ਤੇ ਕੜਕਵੀਂ ਆਵਾਜ ਵਿੱਚ ਕਿਹਾ

''ਮੈਨੂੰ ਹੋਰ ਸਿਰ ਦੀ ਲੋੜ ਹੈ'' ਝੱਟ ਧਰਮ ਚੰਦ ਉਠਿਆ ਜਾ ਗੁਰੂ ਜੀ ਨੂੰ ਨਿਮਸਕਾਰ ਕੀਤੀ। ਅਤੇ ਗੁਰੂ ਦੇ ਇੱਕੋ ਵਾਰ ਨੇ ਇਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਦੀਵਾਨ ਵਿੱਚ ਹਲਚਲੀ ਮੱਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫੇਰ ਬਾ ਆਵਾਜ ਬੁਲੰਦ ਇੱਕ ਹੋਰ ਸਿਰ ਮੰਗਿਆ ਅਤੇ ਯਕੇ ਬਾਦ ਦੀਗਰੇ ਹਿੰਮਤ ਰਾਏ, ਮੁਹਕਮ ਚੰਦ, ਸਾਹਿਬ ਰਾਮ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ, ਸਿਰ ਧੜਾਂ ਨਾਲੋਂ ਵੱਖਰੇ ਕਰ ਦਿੱਤੇ। ਕਈ ਆਦਮੀ ਗੁਰੂ ਜੀ ਦੀ ਮਾਤਾ ਕੋਲ ਪਹੁੰਚ ਗਏ ਅਤੇ ਸਾਰੀ ਵਿਥਿਆ ਸੁਣਾਈ ਗੁਰੂ ਜੀ ਨੇ ਉਹਨਾਂ ਪੰਜਾਂ ਦੇ ਸਰੀਰਾਂ ਅਤੇ ਕਪੜਿਆਂ ਨੂੰ ਚੰਗੀ ਤਰ੍ਹਾਂ ਧੋ ਦਿੱਤਾ। ਫਰਸ਼ ਵੀ ਸਾਫ਼ ਕੀਤਾ ਅਤੇ ਖ਼ੂਨ ਦਾ ਕੋਈ ਦਾਗ ਕਿਤੇ ਵੀ ਨਾ ਰਹਿਣ ਦਿੱਤਾ। ਫਿਰ ਉਸ ਕਾਫ਼ਰਾਂ ਦੇ ਪੀਰ ਨੇ ਇੱਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੋਂ ਧੜ ਰਲਾ ਮਿਲਾ ਕੇ ਦੂਸਰਿਆਂ ਧੜਾਂ ਨਾਲ

ਦੂਸਰੇ ਸਿਰ ਲਾ ਕੇ ਪਹਿਰ ਕੁ ਵਿੱਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿੱਤੇ । ਅਤੇ ਉਹਨਾਂ ਪੰਜਾਂ ਲਾਸ਼ਾਂ ਉਤੇ ਚਿੱਟੇ ਕੱਪੜੇ ਪਾ ਦਿੱਤੇ, ਫੇਰ ਇੱਕ ਪੱਥਰ ਦਾ ਕੂੰਡਾਂ ਮੰਗਾਂ ਅਤੇ ਉਸ ਤੇ ਲੋਹੇ ਦੀ ਇੱਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲਗੇ ਹੋਏ, ਰੱਖ ਪਾਣੀ ਪਾ ਆਬੇ ਹਿਯਾਤ ਬਨਾਉਣ ਲੱਗ ਪਿਆ, ਕਾਫਰਾਂ ਦਾ ਪੀਰ ਉਸ ਕੜਾਹੀ ਵਿੱਚ ਤਲਵਾਰ ਫੇਰਦਾ ਰਿਹਾ ਅਤੇ ਕੋਈ ਕਲਮਾਂ ਪੜ੍ਹਦਾ ਰਿਹਾ ਇਹ ਅਮਲ ਕੋਈ ਅੱਧਾ ਪੌਣਾ ਪੈਹਰ ਹੁੰਦਾ ਰਿਹਾ। ਏਸੇ ਸਮੇਂ ਕਾਫਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਕੜਾਹੀ ਵਿੱਚ ਕੁਝ ਲਿਆਕੇ ਪਾ ਦਿੱਤਾ। ਹੁਣ ਆਬੇ ਹਿਯਾਤ ਤਿਆਰ ਹੋ ਚੁੱਕਾ ਸੀ।

ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਿਰਹਾਣੇ ਬੈਠ ਮੂੰਹ ਖੋਲ ਆਬੇ ਹਿਯਾਤ ਉਸ ਦੇ ਮੂੰਹ ਵਿੱਚ ਪਾ ਦਿੱਤਾ। ਸਿਰ ਦੇ

ਵਾਲਾਂ ਵਿੱਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ "ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ"॥ ਏਹ ਕਹਿੰਦੇ ਸਾਰ ਹੀ ਦਇਆ ਸਿੰਘ ਉਠ ਕੇ ਖਲੋ ਗਿਆ। ਅਤੇ ਉਚੀ ਸਾਰੀ ਵਾਹਿਗੁਰੂ ਜੀ ਦਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੋਲਿਆ॥ ਭਰੇ ਦੀਵਾਨ ਵਿੱਚ ਸਕਤੇ ਦਾ ਆਲਮ ਛਾ ਗਿਆ, ਹਜ਼ਾਰਾਂ ਇਨਸਾਨ ਦੇ ਹੁੰਦਿਆ ਹੋਇਆਂ ਵੀ ਕੋਈ ਸਾਹ ਨਹੀਂ ਲੈ ਰਿਹਾ ਸੀ। ਅਤੇ ਦੀਵਾਨ ਵਿੱਚ ਬੈਠੇ ਆਦਮੀ ਗੁਰੂ ਦੀ ਕਰਾਮਾਤ ਉਤੇ ਮੁਗਧ ਹੋਏ ਕਿਸੇ ਜਾਦੂ ਦੇ ਅਸਰ ਹੇਠ ਕੀਲੇ ਹੋਏ ਬੈਠੇ ਸਨ। ਇਸੇ ਤਰ੍ਹਾਂ ਉਸ ਦੇ ਬਾਅਦ ਯਕੇਬਾਦ ਦੀਗਰੇ ਬਾਕੀ ਦੇ ਉਹਨਾਂ ਚੋਹਾਂ ਨੂੰ ਵੀ ਆਬੇ ਹਿਯਾਤ ਪਲਾ ਉਸੇ ਤਰ੍ਹਾਂ ਵਾਲਾ ਅਤੇ ਸਰੀਰ ਉਤੇ ਆਬੇ ਹਿਯਾਤ ਛਿੜਕ ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ-ਬੁਲਾ ਉਹਨਾਂ ਨੂੰ ਵੀ ਮੁੜ ਜਿੰਦਾ ਕਰ

ਦਿੱਤਾ। ਤੇ ਗੁਰੂ ਉਹਨਾਂ ਨੂੰ ਤੰਬੂ ਵਿੱਚ ਲੈ ਗਿਆ। ਕੁਝ ਚਿਰ ਬਾਦ ਗੁਰੂ ਆਪ ਵੀ ਅਤੇ ਉਹ ਪੰਜੇ ਆਦਮੀ ਪਿੱਛੇ-ਪਿੱਛੇ ਤੰਬੂ ਵਿੱਚੋਂ ਬਾਹਰ ਨਿਕਲ ਆਏ। ਹੁਣ ਉਹਨਾਂ ਨਵੇਂ ਲਿਬਾਸ ਪਾਏ ਹੋਏ ਸਨ। ਉਹ ਪੰਜੇ ਮੁੜ ਜਿੰਦਾ ਕੀਤੇ ਆਦਮੀ ਤੰਬੂ ਤੋਂ ਬਾਹਰ ਆ ਖਲੋ ਗਏ ਅਤੇ ਗੁਰੂ ਨੇ ਬੀਰ ਆਸਨ ਕਰ ਉਹਨਾਂ ਤੋਂ ਆਪ ਆਬੇ ਹਿਯਾਤ ਮੰਗਿਆ। ਉਹਨਾਂ ਨੇ ਪੁਛਿਆ ਤੁਸੀਂ ਇਸ ਅਮੋਲ ਵਸਤੂ ਲਈ ਕੀ ਦਿੱਤਾ ? ''ਗੁਰੂ ਜੀ ਨੇ ਕਿਹਾ :

''ਮੈ ਪ੍ਰਣ ਕਰਦਾ ਹਾਂ'' ਮੈਂ ਆਪਣੇ ਮਾਤਾ ਪਿਤਾ ਔਲਾਦ, ਆਪ ਤੇ ਸਭ ਕੁਝ ਕੁਰਬਾਨ ਦਰ ਦਿਆਗਾਂ, ਅਤੇ ਇਸ ਤੇ ਉਹਨਾਂ ਪੰਜਾਂ ਨੇ ਗੁਰੂ ਜੀ ਨੂੰ ਆਬੇ ਹਿਯਾਤ ਦਿੱਤਾ ਅਤੇ ਗੁਰੂ ਜੀ ਦਾ ਨਾਮ ਉਸ ਵਕਤ ਤੋਂ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋ ਗਿਆ ਅਤੇ ਉਹਨਾਂ ਦੇ ਨਾਮ ਨਾਲ ਵੀ ਸਿੰਘ ਜੋੜ ਦਿੱਤਾ।

ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ; ਮੁਹਕਮ ਸਿੰਘ ਅਤੇ ਸਾਹਿਬ ਸਿੰਘ ਰਖ਼ ਦਿੱਤਾ।

ਅਬੂਉਲਾ ਤਰਾਨੀ ਲਿਖਦਾ ਹੈ "ਮੈ ਬਹੁਤ ਪਛਤਾਇਆ ਤੇ ਰੋਇਆ। ਉਸ ਤੋਂ ਬਾਦ ਉਥੋਂ ਹੀ ਹਜਾਰਾਂ ਆਦਮੀਆਂ ਨੇ ਉਹ ਆਬੇ ਹਿਯਾਤ ਪੀਤਾ। ਮੈਥੋਂ ਨਾ ਰਿਹਾ ਗਿਆ ਅਤੇ ਮੈਂ ਵੀ ਆਪਣੇ ਆਪ ਨੂੰ ਬੜਾ ਧਿਰਕਾਰਦਾ ਅਤੇ ਪਛਤਾਦਾਂ ਹੋਇਆ ਉਸੇ ਵਕਤ ਹੀ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝਟ ਗੁਰੂ ਕੇ ਚਰਨਾਂ ਤੇ ਡਿੱਗਾ ਉਸ ਤੋਂ ਆਬੇ ਹਿਯਾਤ ਦੀ ਦਾਤ ਮੰਗੀ ਗੁਰੂ ਨੇ ਜਿਹੜਾ ਜਰੂਰ ਮੇਰਾ ਪਖੰਡ ਅਤੇ ਦੰਭ ਜਾਣਦਾ ਸੀ ਬੜੇ ਪਿਆਰ ਨਾਲ ਮੈਨੂੰ ਥਾਪੜਾ ਦੇ ਆਬੇ ਹਿਯਾਤ ਪਿਆ ਕੇ ਅਤੇ ਮੇਰਾ ਨਾਮ ਅਜਮੇਰ ਸਿੰਘ ਰੱਖ ਦਿੱਤਾ ਮੇਰੇ ਜਨਮਾਤਰਾਂ ਦੇ ਇਸ ਤਰ੍ਹਾਂ ਪਾਪ ਕਟੇ ਗਏ। ਮੈਂ ਗੁਰੂ ਜੀ ਦੀ ਫੌਜ ਵਿੱਚ ਭਰਤੀ ਹੋ ਗਿਆ ਅਤੇ ਕਈ ਜੰਗਾਂ ਵਿੱਚ ਜੁਲਮ ਨਾਲ ਦੂ

ਬਦੂ ਲੜਿਆ।

ਮੈਂ ਉਸੇ ਦਿਨ ਹੀ ਆਪਣੀ ਜ਼ਿੰਦਗੀ ਦੀ ਅਖਰੀਲੀ ਰੀਪੋਰਟ ਔਰੰਗਜ਼ੇਬ ਨੂੰ ਘੱਲ ਦਿੱਤੀ ਤੇ ਇਸ ਦੀਵਾਨ ਵਿੱਚ ਵਾਪਰੀ ਅਤੇ ਅੱਖੀਂ ਡਿੱਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਹਲਕੇ ਲਿਖ ਦਿੱਤਾ ਅਤੇ ਬੜੇ ਜੋਰਦਾਰ ਲਫ਼ਜ਼ਾਂ ਵਿੱਚ ਔਰੰਗਜੇਬ ਨੂੰ ਤਾੜਨਾ ਕੀਤੀ ਕਿ ਖ਼ਬਰਦਾਰ ਰੱਬ ਨਾਲ ਜੀਉਂਦੇ ਜਾਗਦੇ ਖੁਦਾ ਨਾਲ ਮੱਥਾ ਨਾ ਲਾ, ਜੁਲਮ ਨਾ ਕਮਾ ਅਤੇ ਜੋ ਮੇਰੀ ਸਫ਼ਾਰਸ਼ ਤੇ ਅਮਲ ਨਾ ਕੀਤਾ ਤਾਂ ਖ਼ਾਨਦਾਨ, ਸਲਤਨਤ ਤਬਾਹ ਹੋ ਜਾਵੇਗੀ ਦੁਨੀਆਂ ਦੇ ਤਖ਼ਤੇ ਉਤੇ ਨਾਮੋ ਨਿਸ਼ਾਨ ਮਿਟ ਜਾਵੇਗਾ।

ਗਿਆਨੀ ਦਲੀਪ ਸਿੰਘ 'ਕੋਮਲ' ਧਨੌਲਾ ਵਾਲਿਆਂ ਨੇ ਦਸਿਆ ਕਿ ਇਹ ਪੁਸਤਕ ਅਲੀਗੜ੍ਹ ਯੂਨੀਵਰਸਿਟੀ ਵਿੱਚ ਵੀ ਪਈ ਦਸੀਂ ਦੀ ਹੈ।

(ਧੰਨਵਾਦ ਸਹਿਤ ਅਣਛਪੇ ਤੇ ਰਾਮਗੜ੍ਹੀਆ ਇਤਿਹਾਸ ਵਿੱਚੋਂ)

, ਇਸੇ ਉਪਰੋਕਤ ਸਾਖੀ ਨੂੰ ਪੜ੍ਹ ਕੇ ਵੀ ਜੋ ਸਤਿਗੁਰੂ ਜੀ ਉਤੇ. ਪ੍ਰਤੀਤ ਨਹੀਂ ਕਰਦੇ ਉਨ੍ਹਾਂ ਬੇ ਪ੍ਰਤੀਤਿਆਂ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਫੁਰਮਾਂਦੇ ਹਨ :-

*ਇਕਨਾ ਸਤਿਗੁਰ ਕੀ ਪਰਤੀਤ ਨ ਆਇਆ*
*ਸ਼ਬਦ ਨ ਲਾਗੋ ਭਾਉ ॥*

ਇੱਕ ਹੋਰ ਉਰਦੂ ਦੀ ਪੁਸਤਕ ਅਤੇ ਇਹ ਇਤਿਹਾਸਕ ਕਹਾਣੀ ਸਾਨੂੰ ਪੁਸਤਕਂ ਦੇ ਛਪਣ ਉਪਰੋਕਤ ਮਿਲੀ ਹੈ ਜਿਸਨੂੰ ਅੰਤਕੇ ਨਾਲ ਲਗਾ ਦਿੱਤਾ ਹੈ।

ਪੰਜ ਪਿਆਰਿਆਂ ਦੇ ਨਾਮ ਤੇ ਕਿਥੋਂ ਦੇ ਰਹਿਣ ਵਾਲੇ ਸਨ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ।

1. ਭਾਈ ਦਇਆ ਸਿੰਘ ਜੀ ਲਾਹੌਰ ਦੇ ਖਤਰੀ ਸਨ।
2. ਭਾਈ ਧਰਮ ਸਿੰਘ ਜੀ ਹਸਤਨਾਪੁਰ ਦਿੱਲੀ ਦੇ ਜੱਟ ਸਨ।
3. ਭਾਈ ਮੋਹਕਮ ਸਿੰਘ ਜੀ ਦਵਾਰਕਾ ਦੇ ਛੀਬੇਂ ਸਨ।
4. ਭਾਈ ਹਿੰਮਤ ਸਿੰਘ ਜੀ ਜਗਨ ਨਾਥ ਦੇ ਝੀਵਰ ਸਨ।
5. ਭਾਈ ਸਾਹਿਬ ਸਿੰਘ ਜੀ ਬਿਦਰ ਦੇ ਨਾਈ ਸਨ।

साल छपावन पर सतरे सई।
बुधवार बसाखै पंथ उत्पति भई।

वैशाखी वाला दिन इसलिए भी अलौकिक है कि किसी कौम का जन्म दिन निश्चित करना असंभव है, ढूंढ लेना तो एक ओर रहा। परंतु खालसे का जन्म दिन नियत और असलियत है।

जउ तउ प्रेम खेलण का चाउ।
सिर धर तली गली मेरी आउ।।
इत मारग पैरु धरीजै।
सिर दीजै काणि न कीजै।।
पहिला मरणु कबूलि,
जीवण की छडि आस।।
होउ सभना की रेणुका,
तउ आउ हमारे पासि।।
मिरतक कउ जीवालनहार,
भूखे कउ देवत अधार।।

पांच प्यारों के शीश काटने के बारे औरंगज़ेब

के रिपोर्टर की उस समय की रिपोर्ट की नकल, उर्दू की पुस्तक में से पंजाबी में अनुवाद (तर्जुमा) करके लिखी 'रामगढ़िया इतिहास' में से प्रमाण के तौर पर पाठकों को समर्पित करते हैं।

'कई बहुत पढ़े-लिखे भी परात्मिक (अलौकिक) शक्तियों से अनजान श्री गुरु ग्रंथ साहिब जी की वाणी की अथाह शक्ति पर ईमान न रखने वाले और अश्रद्धालु, सिख गुरुओं की और ऊंची रुहानियत से इंकार करने और स्वाभाविक तौर पर कई करामातों का न मानने वाले चाहे इस घटना से सहमत न हों परंतु से एक सत्य घटना ज़रुर है और गुरु के घर में ऐसे अनेक उदाहरण हैं-

सतिगुरु मेरा सरब प्रतिपालै ॥
सतिगुरु मेरा मारि जीवालै ॥
सतिगुरु मेरे की बड़िआई ॥
प्रगट भई है सभनी थाई ॥ पृष्ठ 1142

गुरु नानक देव जी ने दिल्ली में मजनूं टीले हाथी

जीवित किया था।

मिरतंक कउ जीवालनहार ॥

बाबा गुरु दित्ता जी ने आनंदपुर गऊ जीवित की, बाबा अटल राय जी ने अपने साथी मोहन जी को जीवित किया था आदि।

बटाले से पूर्व की तरफ गुरदासपुर वाली सड़क पर शहर से कोई करीब डेढ़ मील दूरी पर गांव किला टेक सिंह है वहां अच्छे तगड़े विद्वान ज्ञानी बूटा सिंह जी हैं। जो किसानी (खेतीबाड़ी) का काम करने के साथ-साथ हकीमी का काम करते हैं। आप सिख धर्म के सच्चे धारक, नित नेमी अच्छे उच्च आचरण वाले, उच्च श्रेणी के विद्वानं और वाणी को बहुत अच्छी तरह समझने वाले सुलझे तथा सज्जन पुरुष हैं। आयु लगभग 70 वर्ष है।

उनकी लायब्रेरी से एक उर्दू की पुस्तक मिली, पुस्तक के पहले तथा आखिरी चार पृष्ठ नहीं हैं, परंतु पुस्तक लिखी हुई है किसी इतिहासकार 'अबु

उल्ला तरानी मुस्लमात की। ये अब उल्ला तरानी पहले ब्राह्मण था बाद में मुस्लमान हो गया, और औरंगजेब की ओर से श्री दशमेश जी के दरबार में ब्राह्मण का रूप धार, तिलक लगा कर, जनेऊ पहन कर धोती बांधे रहता था। और दरबार की प्रतिदिन की रिपोर्ट दिल्ली औरंगजेब को भेजता था। ये दशमेश जी के माली गुल्यबे, जो फलों आदि के वृक्ष लगाता था, के पास रहता था। तरानी दशमेश जी के दरबार में जाता, उनके चरणों में दण्डवत प्रणाम करता। तब दशमेश पिता जी, अंतर्यामी (जानीजान) हँस देते। शायद उन्हें इस के पाखंड तथा दंभ और जासूसी का इल्म (ज्ञान) हो। भाई वीर सिंह जी अपने दशमेश चमत्कार में अब उल्ला तरानी का जिक्र (उल्लेख) करते हैं। अब उल्ला तरानी डेढ़ दो साल इसी तरह गुरु जी के दरबार की जासूसी करता रहा। ये अब उल्ला तरानी उसी पुस्तक में इस तरह लिखता है कि-

जिस दिन गुरु गोबिंद सिंह जी ने आनंदपु
साहिब अमृत तैयार किया दीवान में हाज़िरी 35-40 हज़ार थी। मुग़लों के चार तख़्त थे-दिल्ली, आगरा, लाहौर, और कलानौर, पर गुरु के तख़्त की शोभ निराली थी। ये तख़्त मुग़ल बादशाहों के तख़्तों को मात करता था। उस दिन लिबास पूरी सुंदरता प तथा तेज़ असह्यनीय (अलौकिक) था। गुरु जी दरबार में आए और तलवार को म्यान में से निकाल कर नंगी पकड़ कर पूरी तेज़ आवाज़ में बोले- "मुझे एक सिर की ज़रूरत है।" बग़ैर देर सोच-विचार और किसी हील-हुज्जत के दया राम हाज़िर हुआ। गुरु जी ने भरे दरबार में जहां वह खड़ा था सब के सामने एक वार किया और सिर धड़ से जुदा हो गया। दीवान में सनसनी फैल गई और बहुत से लोग अवाक् रह गए। गुरु जी ने फिर गरजती और कड़कती आवाज़ में कहा- "मुझे और सिर की ज़रूरत है।" शीघ्र धर्म चंद उठा, जाकर गुरु जी को

नमस्कार किया और गुरु जी ने एक ही वार में इस का सिर धड़ से अलग कर दिया। दीवान में खलबली मच गई, भगदड़ शुरु हो गई। गुरु जी ने फिर बुलन्द आवाज़ में एक और सिर मांगा और इसके बाद देखा हिम्मत राए, मुहकम चंद, साहिब राम इन पांचों को कत्ल कर दिया। सिर धड़ों से अलग कर दिये गए। कई लोग गुरु जी की माता जी के पास पहुंच गए और सारी व्यथा सुनाई। गुरु जी ने उन पांचों के शरीरों और कपड़ों को अच्छी तरंह धो दिया। फर्श भी साफ कर दिया और खून का कोई दाग़ कहीं भी न रहने दिया। फिर उस काफिरों के पीर ने एक का सिर दूसरे के धड़ के साथ और सिर से धड़ मिला के दूसरे धड़ों के साथ दूसरे सिर लगा के पल भर में अच्छी तरह दैवी शक्ति से सी दिए। और उन पांचों लाशों के ऊपर सफेद कपड़े डाल दिए। फिर एक पत्थर का कुंडा मंगाकर और उस पर लोहे की एक कड़ाही पर, जिसके कुंडे नहीं लगे

थे, रखकर पानी डालकर आबे-हयात (अमृत) बनाने लगा। काफिरों का पीर उस कड़ाही मे तलवार घुमाता रहा और कोई कलमा पढ़ता रहा। इसके कुछ कोई आधा पौना पहर चलता रहा। इसी समय काफिरों के पीर की किसी औरत ने उस कड़ाही में कुछ लाकर डाल दिया। अब आबे-हयात (अमृत) तैयार हो चुका था।

गुरु जी ने उनकी लाशों से पर्दा उठाकर पहले दया सिंह के सिरहाने बैठ मुंह खोल आबे-हयात उसके मुंह में डाल दिया। सिर के बालों में डाला। सारे शरीर पर छिड़का आरै कहा- 'बोल वाहिगुरु जी का खालसा वाहिगुरु जी की फतेह। यह कहते ही दयासिंह उठकर खड़ा हो गया और ऊंची आवाज़ में वाहिगुरु जी का खालसा वाहिगुरु जी की फतेह बोला। भरे दीवान में हैरानी का आलम छा गया। हज़ारों इंसान होते हुए भी कोई सांस नहीं ले रहा था। और दीवान में बैठे आदमी गुरु की करामात

पर मोहित हुए किसी जादू के असर से बंधे हुए (मंत्रमुग्ध) बैठे थे। इसी तरह उसके बाद, एक के बाद एक सबने देखा बाकी के उन चारों को भी आबे-हयात् पिला उसी तरह बालों और शरीर के ऊपर आबे-हयात छिड़क कर बोल वाहिगुरु जी का खालसा वाहिगुरु जी की फतेह बुलाकर उनको भी फिर जीवित कर दिया। फिर उनको तम्बू में ले गया। कुछ समय बाद गुरु जी आप भी और वे पांचों आदमी पीछे-पीछे तम्बू में से बाहर निकल आए। अब उन्होंने नये कपड़े पहने हुए थे।

वे पांचों दोबारा जीवित किए आदमी तम्बू से बाहर आकर खड़े हो गए। गुरु जी ने वीर आसन कर उनसे अपने लिए आबे-हयात मांगा। उन्होंने पूछा तुमने इस अमोल वस्तु के लिए क्या दिया ? गुरु जी ने कहा-'मैं प्रण करता हूँ, मैं अपने माता-पिता औलाद, आप पर सब कुछ कुर्बान कर दूंगा। और इस पर उन पांचों ने गुरु जी को आबे-हयात दिया

और गुरु जी का नाम उस वक़्त से गोबिंद राय से गोबिंद सिंह हो गया। और उन पाचों के नाम के साथ भी 'सिंह' जोड़ दिया।

दया सिंह, धर्म सिंह, हिम्मत सिंह, मोहकम सिंह और साहिब सिंह रख दिये। अबू उल्ला तरानी लिखता है, मैं बहुत पछताया और रोया। उसके बाद वहां ही हज़ारों आदमियों ने आबे-हयात पीया। मुझसे रहा न गया और मैं भी अपने आप को धिक्कारता और पछताता हुआ उसी समय ही किसी चुंबकीय कशिश से खिंचा झट से गुरु के चरणों में गिर गया। उससे आबे-हयात का दान मांगा। गुरु ने, जो मेरा दंभ तथा पाखंड जानता था बड़े प्यार के साथ मुझे थपथपाया और आबे-हयात पिलाकर और मेरा नाम अजमेर सिंह रख दिया। मेरे जन्म जन्मांतरों के पाप इस तरह कट गए। मैं गुरु जी की फौज में भर्ती हो गया। और कई जंगों (लड़ाइयों) में ज़ुल्म के साथ रू-ब-रू लड़ा।

मैंने उसी दिन ही अपनी जिंदगी की आखिरी रिपोर्ट औरंगज़ेब को भेज दी। और इस दीवान में घटित और आंखों देखी घटना का सारा हाल विस्तार से खोल कर लिख दिया। और बड़े ज़ोरदार शब्दों में औरंगज़ेब को ताड़ना की कि खबर दार ईश्वर के जीते जागते खुदा के साथ मत भिड़, जुल्म न कमा और मेरी सिफारिश पर अमल न किया तो तेरा खानदान, साम्राज्य (सलतनत) तबाह हो जायेगा। दुनियां की तख्ती पर से तेरा नामो-निशान मिट जायेगा।

ज्ञानी दलीप सिंह 'कोमल', धनौला वालों ने बताया कि ये पुस्तक अलीगढ़ यूनिवर्सिटी में भी रखी देखी जा सकती है।

(धन्यवाद सहित अप्रकाशित और रामगढ़िया इतिहास में से)

इस उपरोक्त साखी को पढ़ के भी जो सतगुरु जी पे विश्वास नहीं करते उन अविश्वासों के बारे श्री गुरु

ग्रंथ साहिब जी महाराज फरमाते हैं।
इकना सतगुरु की पर्तीत न आया।
शबद न लागे भाउ।
एक और उर्दू की पुस्तक और इस ऐतिहासिक कहानी हमें पुस्तक के छपने के बाद मिली है जिसको 'समापन' के साथ लगा दिया है।
पांच प्यारों के नाम और कहां के रहने वाले थे, इसका विवरण निम्न है-

1. भाई दया सिंह जी लाहौर के खत्री थे।
2. भाई धर्म सिंह जी हस्तनापुर दिल्लीं के जट्ट थे।
3. भाई मोहकम सिंह जी द्वारका के दर्जी थे।
4. भाई हिम्मत सिंह जी जगन्नाथ के झींवर थे।
5. भांई साहिब सिंह जी बिदर के नाई थे।

इस इश्तिहार को छपवा के संगत तक पहुंचाने की सेवा बाबा खेम सिंह जी
डेरा बाबा रूमी वाला, भुच्चो कलां, बठिंडा

He was both a farmer and a physician. He was a true and practising Sikh, a scholar of Sikh religion and an exponent of the hymns of Guru Granth Sahib. He was about 70 years old, From his library. I found a book, whose first and the last three pages were missing. It was written in Urdu by a historian named Abu Ulla Tarani, who was first a Brahmin and then converted to Islam. He was an agent of Emperor Aurangzeb and was posted by him in the court of Guru Gobind Singh Ji to smuggle out news about the Guru to Emperor. He attended the court of the Guru in the garb of a Brahmin, wearing the

Brahmin forehead mark, a Cotton Dhoti and Sacred Thread. He would send daily reports to the Emperor. He lived with the Guru's gardener named Gulaba every day he would go to the Guru and pay his respects. The tenth Master, who with his divine instinct, knew Abu Tarani's identity, would smile and accept his obeisance. Bhai Vir Singh also mentions the name of Abu Tarani in his book "Dasmesh Chmatkar."

Abu tarani worked as the Emperor's spy in the Guru's court for about two years. In the book mentioned above, he has recorded an eye witness account of the Baisakhi of 1699.

"On this day, the Guru prepared a new nectar, there were about 35-40 thousand people present in the gathering to hear the Guru. The Mughals at the time had four thrones; Delhi, Agra, Lahore and Klanaur, but the throne of the Guru (at Anandpur) had its own typical glamour. This throne beat all the mughal thrones in their splendour. That day the Guru wore a gorgeous dress. He came into the court, unsheathed his sword and in a loud voice said, "I need one head", without any hesitation one Daya Ram came forward and offering himself for the sacrifice. The Guru, in front of the whole

congregation. Struck Daya Ram's head with his sword and severed it from his body. The audience was stunned and speechless. The Guru said again, "I need another head", immediately, Dharam Chand stood up and bowed to the Guru. The Guru severed his head too in one stroke. The audience panicked and started leaving the court. The Guru asked for another head and one after another beheaded three more devotees. Himmat Rai, Mohkam Chand and Sahib Chand. Many people went to the Guru's mother and narrated. to her the whole episode. The Guru then cleaned and washed the five corpses and

their severed heads. He also cleaned the floor so that no mark of blood was left anywhere. Then the prophet of the infidels stitched the severed heads with one & other heads & the bodies and covered them with white sheets. He called for a big stone and put on it a steel bowl which had no handles. He poured water in the bowl and started churning it into nectar. The prophet of the infidels stirred the water with the sword and recited some holy words. This went on for about half an hour. At that time a woman, perhaps related to prophet came forward and put something in the bowl. Now the nectar was ready.

The Guru, then sat towards the heads of the corpses. He uncovered their faces and first put some nectar in Daya Ram's mouth and sprinkled it on this head and then all over his body and said, "say - Khalsa belongs to God and God is always victorious." Immediately Daya Ram became alive. Stood up and repeated the words after the Guru. The whole congregation went pale with fear. Despite many thousand people present no one could breathe loudly. They all had frozen under the spell of the Guru's miracle. He then sprinkled the nectar on the other four corpus and asked them to say, "Khalsa belongs

to God and God is always victories." They all came back to life and stood before the Guru with folded hands. The Guru then took all the five into an adjoining marquee. After a while they all come out dressed in new clothes. The Guru asked them to give a drink of the that nectar to him. They asked him what he would pay for the nectar. The Guru said, "I promise that I will sacrifice my parents, my children and all that possess for the well-being of my people and the country." Then the five offered that nectar to the Guru and the Guru become Gobind Singh and other five were also named: Daya Singh, Dharam Singh. Himmat

Singh, Mohkam Singh and Sahib Singh (and were called the beloved ones)".

Abu Ulla Tarani writes that after watching all those miraculous happenings he wept and cried. He cursed himself for his treachery to the Guru. He then saw many thousand more begging the Guru for the nectar. He too could not control himself and like the force of the magnet he felt pulled towards the Guru and begged him for a drop of nectar. The Guru patted him on the back, sprinkled nectar on his body and changed his name Ajmer Singh and all his sins were washed away. He then joined the Guru's army and

fought many battles against injustice.

On that day he sent his last report to the Emperor. He wrote to him everything that he had seen and witnessed and warned him not to quarrel with the Guru, Who in his opinion, was Allaha himself. He also wrote that if the Emperor would not accept his plea then his empire would collapse and his name would be rubbed from the pages of history.

According to Giani Dalip Singh of Komal Dhnaula a copy of this book was also found in the library of Aligarh Muslim University.

میں نے اُسی دن اپنی زندگی کی آخری رپورٹ اورنگ زیب کو ارسال کر دی۔
اور اس رپورٹ میں تمام آنکھوں دیکھے حالات تفصیل سے لکھ بھیجے۔ اور بڑے
زوردار لفظوں میں اورنگ زیب کو ڈانٹ ڈال کر خبردار جیتے جاگتے خدا کے
ساتھ ٹکر نہ لگا اور ظلم چھوڑ دے۔ اگر میری سفارش نہ مانی تو خدا نہ کرے آپ کا
خاندان اور نام ونشان دنیا کے تختہ سے مٹ جاوے گا۔ گیانی دلیپ سنگھ
"کومل داسی ڈھنڈورہ نے بنایا کہ یہ کتاب علی گڑھ یونیورسٹی میں پڑی ہے۔
(بشکریہ سنچھیپ رامگڑھیا اتہاس میں سے)
اس اوپر لکھے چشم دید واقعات پر اگر کوئی یقین نہیں کرتا تو ان منکر آدمیوں کی
بابت گورو گرنتھ صاحب میں درج ہے۔
"اکناں ستگورو کی پرتیت نہ آیا سبد نہ لاگے بھاؤ" پانچ پیاروں کے نام
اور کس جگہ کے رہنے والے اور کس نسل کے تھے۔ نیچے درج ہے۔

(1) بھائی دیا سنگھ جی لاہور کے کھتری تھے۔
(2) بھائی دھرم سنگھ جی ہستناپور دہلی کے جٹ تھے
(3) بھائی محکم سنگھ جی دوارکا کے درزی تھے۔
(4) بھائی ہمت سنگھ جگن ناتھ پوری کے جھیور تھے
(5) بھائی صاحب سنگھ بیدر کے نائی تھے۔

کر باہر آ گئے۔ اب اُن کو نئے لباس پہنائے ہوئے تھے۔ وہ پانچوں پھر زندہ کئے ہوئے آدمی ایک قطار میں کھڑے ہو گئے۔ اور گورو صاحب نے بیر آسن ہو کر ان پانچوں سے آبِ حیات مانگا۔ اِن پانچوں نے گورو صاحب سے پوچھا کہ اُس کے بدلے آپ کون سی قربانی دو گے اور گورو صاحب بولے کہ میں آپ پرماتما، پتا، اولاد قربان کر دوں گا۔ پھر ان پانچوں نے گورو صاحب کو آبِ حیات دیا۔ گورو جی کا نام بدل کر اب گوبند سنگھ جی ہو گیا ان پانچوں کے نام کے ساتھ بھی "سنگھ" شبد جڑ گیا۔ دیا سنگھ۔ دھرم سنگھ۔ ہمت سنگھ۔ مکھم سنگھ اور صاحب سنگھ بنا دیا۔

ابو الطرانی لکھتا ہے کہ میں نے بہت پچھتاوا کیا اور زار و زار روتا رہا۔ اُس کے بعد ہزاروں آدمیوں نے آبِ حیات پیا۔ لیکن مجھ سے نہ رہا گیا میں بھی کسی مقناطیسی کشش سے کھنچا ہوا اور اپنے آپ کو کوستا ہوا اور پچھتاوا کرتا ہوا، گورو صاحب کے چرنوں میں جا گرا۔

گورو صاحب سے آبِ حیات کی مانگ کی۔ گورو صاحب نے جو میرے پاکھنڈ اور دینھ کو جانتے تھے مجھے تھا پڑا دیا اور آبِ حیات پلا کر میرا نام امیر سنگھ رکھ دیا۔ اِسی کے ساتھ میرے کئی جنموں کے پاپ ختم ہو گئے۔ اور میں گورو جی کی فوج میں بھرتی ہو گیا اور کئی جنگوں میں حصہ لے کر دو بدو لڑا۔

اور تمام کہانی جو دیوان میں ہوا تھا، ماتا جی کو سنا دی۔ گورو صاحب نے ان پانچوں کے سر اور دھڑوں سے خون کو صاف کیا اور فرش بھی دھو ڈالا۔ پھر اُس کافروں کے گورو نے ایک ہر ایک سر کے دھڑ کے ساتھ جوڑ کر ٹانکے لگا دیئے۔ اس کام کو کوئی تین گھنٹے میں پورا کیا۔ پھر ان تمام لاشوں پر سفید چادریں ڈال دیں۔

کافروں کے گورو نے پھر ایک پتھر کا کونڈا لے کر اُس پر لوہے کی کڑاہی (بغیر کنڈوں کی) رکھی اس میں پانی ڈال کر آب حیات بنانے لگا۔ کافروں کا پیر اُس میں تلوار گھماتا رہا۔ اور کوئی اپنا کلمہ پڑھتا رہا۔ یہ عمل کوئی ڈیڑھ دو گھنٹہ چلتا رہا۔ اسی دوران اُس کافروں کے پیر کی کسی عورت نے اُس میں آکر کچھ ڈال دیا۔ اب آب حیات تیار ہو چکا تھا۔ گورو جی نے ان لاشوں پر سے پردہ ہٹا دیا۔ پہلے دیارام کے سرہانے بیٹھ کر اُس کے مُنہ میں آب حیات ڈال دیا۔ پھر سر کے بالوں میں اور تمام جسم پر چھڑک دیا۔ اور بولے کہ بول "واہیگورو جی کا خالصہ واہگورو جی کی فتح" یہ بولنے کے ساتھ ہی دیارام اٹھ کھڑا ہوا۔ اور اونچی آواز میں "واہگورو جی کا خالصہ واہگورو جی کی فتح" بولا۔ تمام دیوان میں کوئی آدمی سانس لیتا ہوا نظر نہیں آرہا تھا۔ تمام طرف مکمل خاموشی برپا تھی۔ اور دیوان میں بیٹھے لوگ گورو جی کی کرامات میں کسی جادو کی طرح بندھے ہوئے تھے۔ اسی طرح یکے بعد دیگرے اُن باقی چاروں کو بھی آب حیات پلا کر اور چھڑک کر زندہ کر لیا۔ اور پھر پانچوں کو ایک تنبو میں لے گئے۔ کچھ دیر بعد گورو صاحب اُن پانچوں کو لے

بھائی ویر سنگھ اپنی کتاب میں ابوالاطرانی کا ذکر کرتے ہیں۔ ابوالاطرانی اسی طرح ڈیڑھ دو سال ستگورو کے دربار کی جاسوسی کرتا رہا۔ یہ ابوالاطرانی اُسی کتاب میں اس طرح لکھتا ہے :-

"جس دن گورو گوبند سنگھ جی نے آنند پور میں امرت تیار کیا۔ اس دن دیوان میں حاضری 35 چالیس ہزار کی تھی۔ مغلوں کے چار تخت تھے دہلی، آگرہ، لاہور اور کلانور، مگر گورو صاحب کے تخت کی الگ شوبھا تھی یہ تخت مغلوں کے تخت سے بہت ہی الوکک درش والا تھا۔

گورو جی دیوان میں آئے اور کرپان نکال کر بابلند آواز میں بولے "مجھے ایک سر کی ضرورت ہے۔ بغیریت و لعل اور سوچنے کے بھائی دیا رام آ کر گورو صاحب کے سامنے حاضر ہوا۔ گورو صاحب نے سب کے سامنے جہاں وہ کھڑے تھے ایک ہی وار سے اس کا سر دھڑ سے الگ کر دیا۔ سارے دیوان میں سنسنی پھیل گئی۔ گورو صاحب پھر بابلند آواز میں بولے مجھے ایک اور سر کی ضرورت ہے گورو صاحب کی آواز سنتے ہی دھرم چند اٹھا اور گورو صاحب کو آ کر نمسکار کی۔ اور بولا کہ مہاراج سیس (سر) حاضر ہے گورو صاحب نے ایک ہی وار میں دھرم چند کا سیس (سر) دھڑ سے الگ کر دیا۔ دیوان میں کھلبلی مچ گئی۔ گورو صاحب نے بابلند آواز پھر کہا اور سر مانگا اور یکے بعد دیگرے ہمت رائے۔ محکم چند صاحب رام اٹھا اور گورو صاحب کے سامنے پیش ہوئے۔ گورو صاحب نے ان تینوں کے سر بھی دھڑوں سے الگ کر دیئے۔ کئی آدمی گورو جی کی ماتا کے پاس پہنچے۔

"ستگورو میرا سرب پرتپالے　　ستگورو میرا مار جیوالے
ستگورو میرے کی وڈیائی　　پرگٹ بھئی ہے سبھنی تھائیں" صفحہ 1192

گورو نانک جی نے ممنوں ٹیلے۔ ایک ہاتھی کو زندہ کیا تھا۔

"مرتک کو جیوالن ہار"

بابا گورو دتہ جی نے آنند پور میں گائے کو زندہ کیا تھا۔ بابا اٹل رائے جی نے اپنے ساتھی موہن جی کو زندہ کیا تھا۔ بٹالے سے مشرق کی طرف گورداس پور والی سڑک پر ڈیڑھ میل کے فاصلہ پر ایک گاؤں قلعہ ٹیک سنگھ ہے اس گاؤں میں ایک عالم فاضل گیانی بوٹا سنگھ جی رہتے ہیں، جو کاشتکاری کے ساتھ حکمت کا بھی کام کرتے ہیں۔ آپ سکھ دھرم سے تعلق رکھتے ہیں عالم، فاضل سجن پُرش ہیں عمر کوئی 70 سال کی ہے ان کی لائبریری سے ایک کتاب ملی جس کے پہلے اور آخیر کے چار صفحے پھٹے ہوئے تھے۔ یہ کتاب ایک مسلمان کی لکھی ہوئی تھی۔ یہ ابو الطرائی مسلمان پہلے براہمن تھا۔ پھر بعد میں مسلمان ہو گیا تھا۔ اورنگ زیب کی طرف سے گورو گوبند سنگھ جی کے دربار میں جنیؤ، ٹکا دھوتی پہن کر بیٹھتا تھا اور دربار کی روزانہ رپورٹ اورنگ کو روانہ کرتا تھا۔ یہ دشمیش جی کے باغبان بھائی گلابا کے پاس ٹھہرا ہوا تھا۔ یہ گورو صاحب کے دربار میں جاتا اور ڈنڈوت پرنام کرتا تھا۔ دشمیش پتا اس کو دیکھ کر ہنس چھوڑتے تھے۔ شاید گورو صاحب کو اس کی جاسوسی کے بارے میں علم تھا۔

پانچ پیارے جس وقت بنائے گئے اُس وقت
دیوان میں بیٹھے جاسوس کی آنکھوں دیکھی آخری رپورٹ
" سال چھپا دن پر سطرے سئی بدھوار بسا کھے پنتھ اپشت بھئی" بسا کھی والا دن
اِس لئے بھی الوکک ہے کہ کسی قوم کا جنم دن مُقرّر کرنا مُشکل ہے۔
اِس کی پڑتال کرنا توالگ رہا۔ مگر خالصے کا جنم دن مُقرّر اور
اصلیت ہے "جو تو پریم کھیلن کا چاؤ۔ سر دھر تلی گلی میری آؤ
اِت مارگ پیر دھریجے سر دیجے کان نہ کیجے"
"پہلاں مرن قبول کر جیون کی چھڈ آس
ہو سبھنا کی رینکا تو آؤ ہمارے پاس"
"مرتک کو جیوالن بار ہجو کھیے کو دیوت اُدھار"
پانچ پیاروں کے سر جھٹکن (کاٹنے) کے بارے میں اورنگ زیب کے
رپورٹر کی اُس وقت کی رپورٹ کی نقل کئی بہت پڑھے لکھے اور
آتمکا شکتیوں سے بہرے اور سری گورو گزشتہ صاحب کی بانی آدر
بے پناہ شکتی پر ایمان نہ رکھنے والے اچانک گھٹنے والی گھٹناؤں کو نہ مانیں
مگر یہ ایک سچی گھٹی گھٹنا ہے۔ گورو کے گھر میں کئی مثالیں ہیں۔






ਇਹ ਲਿਖੇ ਸ਼ਬਦ ਲੰਦਨ ਦੇ ਇੱਕ ਪਾਦਰੀ ਨੇ
ਇੱਕ ਉਘੇ ਸਿੱਖ ਸਿਆਸਤਦਾਨ ਤੇ ਵਿਦਵਾਨ
ਸੱਜਣ ਨੂੰ ਲੰਦਨ ਵਿੱਚ ਆਖੇ ਹਨ ।

ਇਹ ਲੇਖ ਸ: ਰਣਜੀਤ ਸਿੰਘ ਬਿਰਕ ਆਫ਼ ਰਤਨ ਕਲਾਥ ਹਾਊਸ, ਚੌੜਾ ਬਾਜਾਰ ਲੁਧਿਆਣਾ, ਜੋ ਪਿਛਲੇ ਦਿਨੀ ਅਮਰੀਕਾ ਗਏ ਸਨ। ਉਥੋਂ ਦੇ ਇੱਕ ਮੈਗਜ਼ੀਨ ਵਿਚੋਂ ਲੈ ਕੇ ਆਏ ਹਨ।

ਸਿਖੋ ਜੋ ਮਰਜ਼ੀ ਏ ਪਏ ਕਰੋ ਤੁਸੀਂ ਪਰ ਜਾਉਗੇ ਸਾਰੇ ਹੀ ਨਰਕਾਂ ਵਿੱਚ ਜਦੋਂ 2 ਕਰੋੜ ਸਿੱਖ ਨਰਕ ਵਿੱਚ ਜਾਣਗੇ ਭੀੜ ਉਥੇ ਤਾਂ ਹੋ ਹੀ ਜ਼ਾਏਗੀ ਪਰ ਹੋਣਾ ਇਹੋ ਹੀ ਹੈ, ਮੈਂ ਪੜ੍ਹੀ ਹੈ ਤੁਹਾਡੀ ਸਿੱਖ ਹਿਸ੍ਟਰੀ, ਮੈਂ ਪੜ੍ਹੀ ਹੈ ਤੁਹਾਡੀ ਗੁਰਬਾਣੀ, ਜਿਨਾਂ ਵੀ ਮੈਨੂੰ ਤਰਜਮਾਂ ਮਿਲਿਆ ਹੈ ਮੈਂ ਬਹੁਤ ਪੜਿਆ ਹੈ ਏਸ ਧਰਮ ਬਾਰੇ ਏਨਾ ਤਾਂ ਤੁਸੀਂ ਸਿੱਖਾਂ ਨੇ ਵੀ ਨਹੀਂ ਪੜਿਆ ਹੋਣਾ, ਮੈਂ ਸੱਚ ਆਖਦਾ ਹਾਂ।

ਅਸੀਂ ਇੱਕ ਕਰਾਈਸਟ (Christ) ਦੇ ਸੂਲੀ ਚੜ੍ਹਨ ਦੀ ਗੱਲ ਲੈ ਕੇ ਅਪਣਾ ਧਰਮ ਸਾਰੀ ਦੁਨੀਆਂ ਵਿੱਚ ਫੈਲਾ ਲਿਐਾ, ਤੁਹਾਡਾ ਤਾਂ ਇਤਿਹਾਸ

ਹਜ਼ਾਰਾਂ ਕਰਾਈਸਟਾਂ (Christ) ਨਾਲ ਭਰਿਆ ਪਿਆ ਹੈ। ਕਿਹੜਾ ਹੋਰ ਧਰਮ ਹੈ ਜਿਸ ਦੇ ਆਗੂ ਉਬਲਦੀਆਂ ਦੇਗਾਂ ਵਿੱਚ ਬੈਠੇ ਹੋਣ ਤੇ ਤੱਤੀਆਂ ਤਵੀਆਂ ਤੇ ਭੁੱਜੇ ਹੋਣ, ਕਿਹੜਾ ਹੋਰ ਧਰਮ ਹੈ ਜਿਸ ਦੇ ਆਗੂਆਂ ਨੇ ਚੁਰਾਹੇ ਵਿੱਚ ਸ਼ੀਸ਼ ਕਟਵਾ ਦਿੱਤੇ ਹੋਣ। ਕਿਹੜੇ ਧਰਮ ਦੇ ਆਸ਼ਕ ਨੇ ਬੰਦ ਬੰਦ ਕਟਵਾਏ ਨੇ ਕਿਹੜਾ ਕੋਈ ਆਰੇ ਨਾਲ ਚੀਰਿਆ ਗਿਆ ਹੈ, ਏਸ ਧਰਮ ਨੂੰ ਮੰਨਣ ਵਾਲਿਆ ਨੇ ਜ਼ੁਲਮ ਦੇ ਖਿਲਾਫ਼ ਆਵਾਜ਼ ਉਠਾਉਣ ਲਈ ਸਿਰਾਂ ਤੇ ਕੱਫਣ ਬੰਨ੍ਹਕੇ ਫ਼ੌਜੀ ਟੁਕੜੀ ਬਣਾਈ ਹੋਵੇ, ਜਿਸਨੇ ਪੂਰੀ ਸਲਤਨਤ ਤੇ ਸਲਤਨਤ ਦੀ ਹਕੂਮਤ ਨਾਲ ਟੱਕਰ ਲਈ ਹੋਵੇ, ਕਿਹੜੇ ਧਰਮ ਦੇ ਰਹਿਨੁਮਾ ਨੇ ਆਪਣੇ ਬੱਚੇ ਨੀਹਾਂ ਵਿੱਚ ਚੁਣਵਾਏ ਹੋਣ। ਗਜ਼ਬ ਖੁਦਾ ਦਾ ਸਿਰਫ ਪੰਜ ਸੌ ਸਾਲ੍ਹਾਂ ਦਾ ਇਤਿਹਾਸ ਤੇ ਉਹ ਵੀ ਲਹੂ ਨਾਲ ਲਿਖਿਆ ਹੋਇਆ ਤੇ ਉਂਜ

ਤੁਹਾਡੀ ਗੁਰਬਾਣੀ ਵਿੱਚ ਮੁਹੱਬਤ ਏ ਮਨੁੱਖਾਂ ਦੀ ਸੇਵਾ ਕਰਨ ਦਾ ਆਦੇਸ਼ ਏ। ਮੁਹੱਬਤ ਦੇ ਸ਼ਬਦ ਗਾਉਂਦੇ ਗਾਉਂਦੇ ਤੁਸੀਂ ਜ਼ੁਲਮ ਦੇ ਖਿਲਾਫ ਤਲਵਾਰ ਚੁਕ ਲੈਂਦੇ ਹੋ।

ਅਜੀਬ ਮਜ਼ਹਬ ਹੈ ਤੁਹਾਡਾ ਤੁਸੀਂ ਏਨੇ ਨਾਯਾਬ (ਕੀਮਤੀ) ਇਤਿਹਾਸ ਨੂੰ ਸਿਰਫ ਦੋ ਕਰੋੜ ਛਾਤੀਆਂ ਵਿੱਚ ਕੈਦ ਕਰ ਕੇ ਰੱਖਿਆ ਹੋਇਆ ਹੈ - ਦੋ ਕਰੋੜ ਵੀ ਕਾਹਨੂੰ ਮੈਨੂੰ ਤਾਂ ਇਹ ਵੀ ਡਰ ਏ ਅੱਜ ਦੇ ਪੜ੍ਹੇ ਲਿਖੇ ਲੋਕ ਤਾਂ ਆਪਣੇ ਬੱਚਿਆਂ ਨੂੰ ਇਹ ਦਾਸਤਾਂ ਸੁਣਾਉਂਦੇ ਵੀ ਨਹੀਂ ਹੋਣੇ, ਤੇ ਜਿਹੜੇ ਨਹੀਂ ਪੜ੍ਹੇ ਲਿਖੇ ਤੁਹਾਡੇ ਪਿੰਡਾਂ ਵਿੱਚ ਰਹਿਣ ਵਾਲੇ ਲੋਕ ਉਹ ਉਂਜ ਹੀ ਇਹਨਾਂ ਵਿੱਚ ਹੋਰ ਮਿਲਾਵਟ ਦਾ ਪਾਣੀ ਮਿਲਾਉਂਦੇ ਤੁਰੀ ਜਾਣਗੇ ਵਿਸ਼ਵਾਸ਼ ਤੇ ਅੰਧ-ਵਿਸ਼ਵਾਸ਼ ਵਿੱਚ ਬਹੁਤ ਫਰਕ ਹੈ ਦੋਸਤਾਂ! ਵਿਸ਼ਵਾਸ਼ ਲਈ ਗਿਆਨ ਦੀਆਂ ਕਿਰਨਾਂ ਦਾ ਵੀ

ਹੋਣਾ ਜ਼ਰੂਰੀ ਹੈ, ਗਿਆਨ ਨੂੰ ਛਾਣਿਆ ਜੋ ਫੱਕ ਬਾਕੀ ਬੱਚਦੀ ਹੈ। ਉਸ ਵਿੱਚ-ਵਿਸ਼ਵਾਸ਼ ਯਾਨੀ ਸੁਪਰਸਟੇਸ਼ਨ ਵੀ ਆਰਟ ਟਰੇਸ਼ਨ ਮਿਲਾਵਟ ਹੁੰਦੀ ਚਲੀ ਜਾਂਦੀ ਹੈ, ਕੀ ਕੀਤਾ ਹੈ ਤੁਸੀਂ ਏਸ ਨੂੰ ਰੋਕਣ ਲਈ।

ਬਾਈਬਲ ਨੂੰ ਅਸੀਂ ਕਰੋੜਾਂ ਦੀ ਤਦਾਦ ਵਿੱਚ ਮੁਫਤ ਵੰਡਦੇ ਹਾਂ ਜਾਂ ਦੋ ਚਾਰ ਰੁਪੈ ਉਸਦੀ ਕੀਮਤ ਰੱਖਦੇ ਹਾਂ, ਮੈਂ ਸੁਣਿਆ ਏ ਤੁਹਾਡੇ ਗੁਰਦੁਆਰਿਆਂ ਦਾ ਪ੍ਰਬੰਧ ਕਰਨ ਲਈ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਨਾ ਆਮਦਨੀ ਕਰੋੜਾਂ ਰੁਪੈ ਹੈ, ਉਸ ਪੈਸੇ ਨਾਲ ਤੁਹਾਨੂੰ ਗੁਰਬਾਣੀ ਦੇ ਤਰਜਮੇਂ ਲੱਖਾਂ ਦੀ ਤਾਦਾਦ ਵਿੱਚ ਛਾਪਣੇ ਚਾਹੀਦੇ ਹਨ, ਸਿੱਖ ਹਿਸਟਰੀ ਦੇ ਤਰਜਮੇ ਛਾਪ ਕੇ ਸਾਰੀ ਦੁਨੀਆਂ ਵਿੱਚ ਪਹੁੰਚਾਉਣੇ ਚਾਹੀਦੇ ਨੇ ਦੁਨੀਆਂ ਦੀਆਂ ਸਾਰੀਆਂ ਜ਼ਬਾਨਾਂ ਵਿੱਚ ਅਸੀਂ ਬਾਈਬਲ ਛਾਪੀ, ਹਿੰਦੁਸਤਾਨ

ਦੀ ਸਾਰੀਆਂ ਜ਼ਬਾਨਾਂ ਪੰਜਾਬੀ ਵਿੱਚ ਵੀ, ਮੈਂ ਤਾਂ ਸੁਣਿਆ ਏ ਕਿ ਤੁਸੀਂ ਸਿੱਖ ਹਿਸਟਰੀ ਵੀ ਪੰਜਾਬੀ ਵਿੱਚ ਛਾਪ ਕੇ ਹਰ ਪਿੰਡ ਪਿੰਡ ਤੇ ਘਰ ਘਰ ਵਿੱਚ ਨਹੀਂ ਪਹੁੰਚਾਈ ਕਿੰਨੇ ਅਕਿਰਤਘਣ ਹੋ ਤੁਸੀਂ ਆਪਣੇ ਗੁਰੂਆਂ ਪ੍ਰਤੀ ਤੇ ਆਪਣੇ ਸ਼ਹੀਦਾਂ ਪ੍ਰਤੀ। ਅਕਿਰਤਘਣਾਂ ਲਈ ਨਰਕਾਂ ਤੋਂ ਬਿਨਾਂ ਹੋਰ ਕਿੱਥੇ ਥਾਂ ਹੋ ਸਕਦੀ ਹੈ। ਤੁਸੀਂ ਸਭ ਨੇ ਨਰਕਾਂ ਵਿੱਚ ਜਾਣਾ ਹੈ। ਮੈਨੂੰ ਇਹ ਚਿੰਤਾ ਹੈ ਕੰਮਬਖ਼ਤੋ! ਭੀੜ ਬਹੁਤ ਕਰ ਦਿਓਗੇ ਉਥੇ।

ਇਹ ਹਨ ਉਹ ਸ਼ਬਦ ਜੋ ਲੰਦਨ ਦੇ ਇੱਕ ਪਾਦਰੀ ਨੇ ਇੱਕ ਉਘੇ ਸਿਆਸਤਦਾਨ ਤੇ ਵਿਦਵਾਨ ਸੱਜਣ ਨੂੰ ਲੰਦਨ ਵਿੱਚ ਕਹੇ ਹਨ ਅਤੇ ਉਸਦੇ ਕਹਿਣ ਵਿੱਚ ਰੱਤਾ ਭਰ ਵੀ ਸ਼ੱਕ ਨਹੀਂ। ਲਿਟਰੇਚਰ ਰਾਹੀਂ ਲੋਕਾਂ ਵਿੱਚ ਜਾਗਰਤੀ ਪੈਦਾ ਕਰਨ ਲਈ ਸਾਡੀ ਲੀਡਰਸ਼ਿਪ ਪੂਰੀ ਤਰ੍ਹਾਂ ਸੁੱਤੀ ਪਈ ਹੈ

ਨਾ ਕੋਈ ਸਿੱਖਾਂ ਦਾ ਆਪਣਾ ਅਖਬਾਰ ਹੈ, ਨਾ ਕੋਈ ਪ੍ਰੈਸ, ਨਾ ਕੋਈ ਪਲੇਟ ਫਾਰਮ, ਸਿੱਖਾਂ ਨੂੰ ਉਹਨਾਂ ਲੋਕਾਂ ਦੀ ਲਿਖਤਾਂ ਤੇ ਨਿਰਭਰ ਕਰਨਾ ਪੈ ਰਿਹਾ ਹੈ ਜੋ ਤੱਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕਰ ਰਹੇ ਹਨ, ਸਮੁੱਚੀ ਸਿੱਖ ਲੀਡਰਸ਼ਿਪ ਸਿਆਸਤ ਵਿੱਚ ਐਸੀ ਡੂੰਘੀ ਖੱਡ ਵਿੱਚ ਡਿੱਗੀ ਪਈ ਹੈ, ਤੇ ਧਰਮ ਪ੍ਰਚਾਰ ਕਰਨ ਦਾ ਉਸ ਪਾਸ ਸਮਾਂ ਹੀ ਨਹੀਂ।

ਗੁਰੂ ਰੂਪ ਸਾਧ ਸੰਗਤ ਜੀ ਹੁਣ ਫੈਸਲਾ ਤੁਸੀਂ ਕਰਨਾ ਹੈ ਕਿ ਅਸੀਂ ਆਪਣੇ ਧਰਮ ਦੀ ਚੜ੍ਹਦੀ ਕਲਾ ਲਈ ਉਹਨਾਂ ਸਿਆਸਤਦਾਨਾਂ ਤੇ ਨਿਰਭਰ ਕਰਨਾ ਹੈ, ਜੋ ਝੂਠੀ ਸਿਆਸਤ ਨੂੰ ਹੀ ਸਭ ਕੁਝ ਸਮਝ ਬੈਠੇ ਹਨ, ਜਾਂ ਕਿ ਆਪ ਨੇ ਹੰਭਲਾ ਮਾਰਨਾ ਹੈ ।

ਸਿੰਘੋ ਸਿੱਖ ਦਾ ਕਿਰਦਾਰ ਬਹੁਤ ਉੱਚਾ ਹੈ ਅਤੇ ਸਾਰੇ ਹੀ ਉਸ ਨੂੰ ਠੇਸ ਪਹੁੰਚਾ ਰਹੇ

ਹਨ । ਆਓ ਹੁਣ ਵੀ ਸੰਭਲ ਜਾਈਏ ਕਿ ਗੁਰੂ ਸਾਹਿਬ ਸਾਨੂੰ ਕਿਸ ਤਰ੍ਹਾਂ ਨਾਲ ਜੀਵਨ ਬਤੀਤ ਕਰਨ ਲਈ ਆਖਦੇ ਹਨ ਅਤੇ ਉਸਨੂੰ ਅਪਨਾ ਕੇ ਆਪਣਾ ਜੀਵਨ ਸਫ਼ਲ ਕਰੀਏ ।

ਸਿੱਖ ਧਰਮ ਦਾ ਵੱਧ ਤੋਂ ਵੱਧ ਪ੍ਰਚਾਰ ਦੁਨੀਆਂ ਦੇ ਕੋਨੇ ਕੋਨੇ ਤੱਕ ਪਹੁੰਚਾਓ ਤਾਂ ਕੇ ਸਿੱਖੀ ਅਤੇ ਸਿੱਖ ਧਰਮ ਬਾਰੇ ਦੁਨੀਆਂ ਦੇ ਲੋਕਾਂ ਨੂੰ ਪਤਾ ਲੱਗ ਸਕੇ ।

ਇਹ ਲੇਖ 6th Day Prade Annual New York ਮੈਗਜ਼ੀਨ ਵਿੱਚ ਛਪੇ ਦਾ ਹੂ-ਬਹੂ ਉਤਾਰ ਦਿੱਤਾ ਗਿਆ ਹੈ ।

---

ਇਸ ਰਿਪੋਰਟ ਨੂੰ ਛਪਵਾ ਕੇ
ਸੰਗਤਾਂ ਤੱਕ ਪਹੁੰਚਾਉਣ ਦੀ ਸੇਵਾ
ਬਾਬਾ ਖੇਮ ਸਿੰਘ ਜੀ

# ਡੇਰਾ ਬਾਬਾ ਰੁੰਮੀ ਵਾਲਾ

ਭੁੱਚੋ ਕਲਾਂ, ਬਠਿੰਡਾ ਨੇ ਕੀਤੀ

Printed at:
**JANTA PRINTING PRESS**
519 Amrik Singh Road, BTI, Ph. : 250995